☬

# ਸਿਖਾਂ ਦੀ ਬੀਰ-ਗਾਥਾ



ਪ੍ਰੋ. ਪਿਆਰਾ ਸਿੰਘ ਪਦਮ

ਕਲਮ ਮੰਦਿਰ, ਲੋਅਰ ਮਾਲ,
ਪਟਿਆਲਾ।

1982

00-75 ਪੈਸੇ

# ਸਿਖਾਂ ਦੀ ਬੀਰ-ਗਾਥਾ

ਸ੍ਰੀ ਗੁਰੂ ਗੋਬਿੰਦ ਸਿੰਘ ਇਕ ਮਹਾਨ ਕਲਾਧਾਰੀ ਗੁਰੂ ਤੇ ਨਿਪੁਣ ਕਲਮਧਾਰੀ ਹੁੰਦੇ ਹੋਏ ਆਪਣੇ ਜ਼ਮਾਨੇ ਦੇ ਖੜਗਧਾਰੀ ਸੈਨਾਪਤਿ ਵੀ ਸਨ ਜਿਨ੍ਹਾਂ ਸੰਸਾਰ ਦੀ ਰਣਭੂਮੀ ਵਿਚ ਮਰਦਾਂ ਵਾਂਗ ਜੂਝ ਕੇ ਭਾਰਤੀ ਸੰਸਕ੍ਰਿਤੀ ਨੂੰ ਸੁਰੱਖਿਆ ਤੇ ਸਵੈਮਾਨ ਦਾ ਜੀਵਨ ਬਖਸ਼ਿਆ। ਸਤਿਗੁਰਾਂ ਦੀ ਇਹ ਸੈਨਾਪਤਿ ਸ਼ਖ਼ਸੀਅਤ ਇਕ ਤਰ੍ਹਾਂ ਆਪ ਦੇ ਆਤਮਕ ਜਲਾਲ ਦਾ ਹੀ ਪ੍ਰਗਟਾਵਾ ਸੀ, ਜੋ ਸੁਭ ਕਰਮ' ਯਾ ਨੇਕੀ ਲਈ ਉਮਰ ਭਰ ਜੂਝਦੀ ਰਹੀ ਤੇ ਸਿਖਾਂ ਨੂੰ ਦਸਦੀ ਰਹੀ ਕਿ ਕਿਵੇਂ ਧਰਮ ਯੁੱਧ ਦੇ ਚਾਅ ਨਾਲ ਲੜਨਾ ਜੀਵਨ ਦਾ ਜ਼ਰੂਰੀ ਕਰਤੱਵ ਹੈ। ਆਮ ਫੌਜੀ ਜਰਨੈਲ ਕਿਸੇ ਨੂੰ ਦਬਾਉਣ ਗੁਲਾਮ ਬਣਾਉਣ ਯਾ ਮੁਲਕਗੀਰੀ ਲਈ ਹੀ ਤੇਗਾਂ ਵਾਹੁੰਦੇ ਆਏ ਹਨ ਪਰ ਇਸ ਖੜਗਧਾਰੀ ਨੇ ਨੇਕੀ ਲਈ ਮੋਰਚੇ ਜਿੱਤਣ ਦੇ ਪੂਰਨੇ ਪਾ ਕੇ ਮਨੁੱਖਤਾ ਨੂੰ ਨਵੀਂ ਦਿਸ਼ਾ ਦਿਖਾਈ ਕਿ ਸੰਘਰਸ਼ ਦੀ ਗਤਿਸ਼ੀਲਤਾ ਬਿਨਾਂ ਜ਼ਿੰਦਗੀ ਦੇ ਵਿਕਾਸ ਨੂੰ ਅੱਗੇ ਨਹੀਂ ਤੋਰਿਆ ਜਾ ਸਕਦਾ ਅਤੇ ਇਸ ਮਾਰੂ ਸ਼ਕਤੀ ਨੂੰ ਸੰਤ ਸਿਪਾਹੀਆਂ ਹੱਥੀਂ ਉਸਾਰੂ ਪਾਸੇ ਲਾ ਕੇ ਮਾਨਵ ਸੰਸਕ੍ਰਿਤੀ ਦਾ ਬਗੀਚਾ ਹਰ ਪ੍ਰਕਾਰ ਸੁਰੱਖਿਅਤ ਤੇ ਪ੍ਰਫੁਲਤ ਕਰਨਾ ਸਾਡਾ ਪਰਮ ਧਰਮ ਹੈ।

ਭਾਰਤੀ ਇਤਿਹਾਸ ਦਸਦਾ ਹੈ ਕਿ ਹਿੰਦੂ ਵਿਚਾਰਧਾਰਾ ਗ਼ਲਤ 'ਤਿਆਗ' ਤੇ ਗ਼ਲਤ 'ਅਹਿੰਸਾ' ਦੇ ਜੰਜਾਲ ਵਿਚ ਫਸ ਕੇ ਚਿਰ ਤੋਂ ਪਿੰਗਲੀ ਹੋ ਗਈ ਸੀ ਤੇ ਅਗਾਂਹ ਕਦਮ ਵਧਾਉਣੋਂ ਅਸਮਰੱਥ ਸੀ। ਜੋ ਲੋਕ ਇਸ ਦੁਨੀਆਂ ਨੂੰ 'ਝੂਠੀ' ਕਹਿ ਕੇ 'ਬਨਵਾਸ ਲੈਣਾ, ਤੇ ਪਿੰਡੇ ਸੁਆਹ ਮਲਣਾ ਹੀ ਸਰਬ ਸ੍ਰੇਸ਼ਟ ਧਰਮ ਕਰਮ ਮੰਨ ਲੈਣ, ਉਹ ਸੰਸਾਰਕ ਵਿਕਾਸ ਵਿਚ ਕਿਵੇਂ ਦਿਲ-ਚਸਪੀ ਲੈ ਸਕਦੇ ਸਨ, ਨਤੀਜਾ ਇਹ ਹੋਇਆ ਕਿ ਇਹ ਪਰੰਪਰਾ, ਅਜੇਹੇ ਮਾੜੂਚੇ ਜੇਹੇ ਤਿਆਗੀ ਵੈਰਾਗੀ ਸੰਤਾਂ ਸਾਧਾਂ ਨੂੰ ਜਨਮ ਦਿੰਦੀ ਰਹੀ ਜੋ ਖ਼ੁਦ ਕਮਜ਼ੋਰ ਨਿਤਾਣੇ ਸਨ ਅਤੇ ਸ੍ਵੈਮਾਨ ਤੇ ਸ੍ਵੈਰੱਖਿਆ ਤੋਂ ਵੀ ਸੱਖਣੇ ਸਨ।

ਦੂਜੇ ਪਾਸੇ ਭਾਰਤ ਉਤੇ ਹਮਲਾਵਰ ਹੋ ਕੇ ਆਉਣ ਵਾਲੇ ਅਜੇਹੇ ਤਲਵਾਰੀਏ ਸਨ, ਜਿਨ੍ਹਾਂ ਦੇ ਅਪਵਿੱਤਰ ਹੱਥ, ਲਹੂ ਨਾਲ ਰੰਗੇ ਹੋਏ ਸਨ, ਉਹਨਾਂ ਦੀ ਹਾਲਤ ਉਸ ਅਣਜਾਣ ਬੱਚੇ ਵਰਗੀ ਸੀ ਜਿਸ ਦੇ ਹੱਥ ਕਟਾਰੀ ਆ ਜਾਵੇ ਤੇ ਉਹ ਅਪਣਾ ਆਪ ਲਹੂ-ਲੁਹਾਨ ਕਰ ਲਵੇ। ਸਦਾਚਾਰਕ ਕੀਮਤਾਂ ਦੀ ਤਾਂ ਉਨ੍ਹਾਂ ਨੂੰ ਕੀ ਪ੍ਰਵਾਹ ਹੋਣੀ ਸੀ ਉਹ ਤਾਂ ਮਜ਼ਹਬੀ ਜਨੂੰਨ ਵਿਚ ਮਨੁੱਖੀ ਹਮਦਰਦੀ ਦਾ ਖਿਆਲ ਵੀ ਵਿਸਾਰ ਬੈਠੇ ਸਨ। ਅਜੇਹੇ ਸਿਪਾਹੀਆਂ ਦੀ ਖ਼ੂਨੀ ਤਲਵਾਰ ਤੋਂ ਨਿਤਬਲ ਭਾਰਤੀਆਂ ਨੂੰ ਬਚਾਉਣਾ ਔਖਾ ਕੰਮ ਸੀ। ਆਖਿਰ, ਆਰੀਆ ਸਭਿਅਤਾ ਨੂੰ ਅਜੇਹੇ ਅਸੱਭਤ ਲੋਕਾਂ ਹੱਥੋਂ ਹਾਰ ਖਾਣੀ ਪਈ ਤੇ ਹਿੰਦੁਸਤਾਨ ਸਦੀਆਂ ਲਈ ਗ਼ੁਲਾਮ ਹੋ ਗਿਆ। ਇਹ ਦੋਹਾਂ ਅਤਿਤਾਈਆਂ ਦਾ ਸਿਖਰ ਸੀ, ਅਤਿ ਦਰਜੇ ਦੇ ਭਲੇ ਮਾਣਸ ਸੰਤ ਸਾਧੂ ਹੋਣ ਦਾ ਤੇ ਅਤਿ ਦਰਜੇ ਦੇ ਕਠੋਰ ਤਲਵਾਰੀਏ ਸਿਪਾਹੀ ਹੋਣ ਦਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ 'ਅਤ' ਨੂੰ ਦੂਰ ਕਰਕੇ ਸੰਤੁਲਨ ਤੇ ਸੁਮੇਲ ਪੈਦਾ ਕੀਤਾ ਤੇ 'ਸੰਤ-ਸਿਪਾਹੀ' ਜੀਵਨ ਨੂੰ ਜਨਮ ਦਿਤਾ, ਇਹੋ ਉਨ੍ਹਾਂ ਦੀ ਵੱਡੀ ਕਰਾਮਾਤ ਸੀ ਜਿਸਨੇ ਦੇਸ਼ ਦਾ ਕਾਇਆ-ਕਲਪ ਕੀਤਾ।

ਪਰ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਪਹਿਲੇ ਗੁਰੂਆਂ ਮਨੁੱਖੀ ਜੀਵਨ ਨੂੰ ਭਗਤੀ ਤੇ ਸਦਾਚਾਰ ਨਾਲ ਦੈਵੀ ਉਚਤਾ ਪ੍ਰਦਾਨ ਕਰਕੇ ਫਿਰ ਸ਼ਕਤੀ ਹੱਥ ਵਿਚ ਦਿੱਤੀ ਤਾਂ ਕਿ ਇਸਦੀ ਗ਼ਲਤ ਵਰਤੋਂ ਨ ਹੋਵੇ। ਇਤਿਹਾਸ ਗਵਾਹ ਹੈ ਕਿ ਸਿੰਘਾਂ ਇਸ ਤੇਗ ਨੂੰ ਦੀਨ-ਰੱਖਿਆ ਤੇ ਦੁਸ਼ਟ-ਹੱਤਿਆ ਲਈ ਹੀ ਮਿਆਨੋਂ ਬਾਹਰ ਕੱਢਿਆ। ਕਈ ਵਾਰ ਰੂਹਾਨੀਅਤ ਦੇ ਸੁਆਮੀ ਸਤਿਗੁਰੂ ਦਾ ਇਹ ਕਰਮ ਕੁਝ ਲੋਕਾਂ ਵਲੋਂ ਸ਼ੰਕਾ ਦੀ ਨਜ਼ਰ ਨਾਲ ਦੇਖਿਆ ਗਿਆ ਹੈ ਪਰ ਇਤਿਹਾਸਕ ਹਕੀਕਤ ਨੂੰ ਕਿਵੇਂ ਵੀ ਨਜ਼ਰੰਦਾਜ਼ ਨਹੀਂ ਕੀਤਾ ਜਾ ਸਕਦਾ। ਆਖਿਰ ਜਬਰ ਦੀ ਤਲਵਾਰ ਨਾਲ ਇਵੇਂ ਹੀ ਸਿੱਝਿਆ ਜਾ ਸਕਦਾ ਸੀ। ਜੇਕਰ ਗੁਰੂ ਗੋਬਿੰਦ ਸਿੰਘ ਭਾਰਤੀ ਲੋਕਾਂ ਦੇ ਹੱਥ ਵਿਚ ਤਲਵਾਰ ਦੇ ਕੇ ਪੰਜਾਬ ਵਿਚ ਲੋਹੇ ਦੀ ਦੀਵਾਰ ਨ ਖੜੀ ਕਰਦੇ ਤਾਂ ਨਾਦਰ ਯਾ ਅਬਦਾਲੀ ਦੇ ਹਮਲਿਆਂ ਤੋਂ ਮੁਲਕ ਨੂੰ ਬਚਾਉਣਾ ਅਸੰਭਵ ਜੇਹੀ ਗੱਲ ਸੀ ਤੇ ਇਸ ਦਾ ਲਾਜ਼ਮੀ ਨਤੀਜਾ ਸਾਡੀ ਸਭਿਅਤਾ ਦਾ ਸਰਬਨਾਸ਼ ਸੀ। ਸਾਂਈ ਬੁਲ੍ਹੇ ਸ਼ਾਹ ਵਰਗੇ ਫ਼ਕੀਰਾਂ ਦਾ ਅੰਦਾਜ਼ਾ ਠੀਕ ਹੀ ਸੀ।

'ਨ ਕਹੂੰ ਜਬ ਕੀ, ਨ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ।
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ।'

ਅੱਜ ਕਲ ਦੇ ਸੱਭਯ ਤੇ ਸਾਊ ਲੋਕਾਂ ਦਾ ਖਿਆਲ ਹੈ ਕਿ ਲੜਾਈ ਯਾ ਜੰਗੀ ਤਿਆਰੀ ਦੀ ਗੱਲ, ਸਭਿਅਤਾ ਦੇ ਖ਼ਿਲਾਫ਼ ਹੈ, ਸਮੇਂ ਦੇ ਸ਼ਾਂਤੀ-ਸਿਧਾਂਤ ਅਨੁਸਾਰ ਨਹੀਂ। ਪਰ ਸੰਸਾਰ ਦੇ ਯਥਾਰਥ ਨੂੰ ਕਿਵੇਂ ਅੱਖੋਂ ਓਝਲ ਕੀਤਾ ਜਾਵੇ। ਰਾਵਣ, ਦੁਰਯੋਧਨ ਚੰਗੇਜ਼ ਯਾ ਹਿਟਲਰ ਦੀ ਜਾਬਰ ਤਲਵਾਰ ਦਾ ਕਿਵੇਂ ਉੱਤਰ ਦਿਤਾ ਜਾਵੇ, ਇਸ ਦਾ ਕੋਈ ਹੱਲ ਨਹੀਂ ਦਸਦਾ। ਇਕ ਵਾਰ ਹਿਟਲਰ ਦੇ ਹਮਲੇ ਸਮੇਂ ਮਹਾਤਮਾਂ ਗਾਂਧੀ ਜੀ ਨੇ ਅੰਗਰੇਜ਼ਾਂ ਨੂੰ ਮਸ਼ਵਰਾ ਦਿਤਾ ਸੀ, ਉਹ ਹਥਿਆਰਾਂ ਦੀ ਵਰਤੋਂ ਨ ਕਰਨ ਤੇ ਪੂਰਨ ਅਹਿੰਸਾਵਾਦੀ ਰਹਿਣ, ਨਾਜ਼ੀਆਂ ਦੀ ਤਾਨਾਸ਼ਾਹ ਰੁਚੀ ਆਪੇ ਬਦਲ ਜਾਵੇਗੀ। ਪਰ ਇਹ ਗੱਲ ਕਾਰਆਮਦ ਹੋਣ ਵਾਲੀ ਨਹੀਂ ਸੀ, ਮੁਕਾਬਲੇ ਤੇ ਲੋਕਰਾਜੀ ਸ਼ਕਤੀਆਂ ਨੇ ਸ਼ਸਤ੍ਰਬਧ ਹੋ ਕੇ ਉਸ ਦਾ ਟਾਕਰਾ ਕੀਤਾ ਤੇ ਤਾਨਾਸ਼ਾਹੀ ਨੂੰ ਹਰਾਇਆ।

ਕੁਝ ਲੋਕ ਕਹਿੰਦੇ ਹਨ ਕਿ ਜੀਵਨ 'ਲੀਲ੍ਹਾ' ਹੈ, ਕੁਝ ਇਸ ਨੂੰ 'ਸੰਗ੍ਰਾਮ' ਕਹਿੰਦੇ ਹਨ। ਰੱਬ ਲਈ ਸ੍ਰਿਸ਼ਟੀ ਠੀਕ ਲੀਲ੍ਹਾ ਹੀ ਹੈ ਪਰ ਮਨੁੱਖ ਲਈ ਇਹ ਜੀਵਨ, ਸੰਗ੍ਰਾਮ ਹੈ ਜੋ ਸਦਾ ਚਲਦਾ ਰਹਿੰਦਾ ਹੈ। ਇਤਿਹਾਸ ਇਸੇ ਸੰਘਰਸ਼ ਦੀ ਵਿਥਿਆ ਸੁਣਾਉਂਦਾ ਆ ਰਿਹਾ ਹੈ। ਕਦੀ ਮਨੁੱਖ ਖੂਨੀ ਜਾਨਵਰਾਂ ਨਾਲ ਲੜਦਾ ਭਿੜਦਾ ਸੀ, ਤੇ ਕਦੀ ਖੂਨੀ ਮਨੁੱਖਾਂ ਨਾਲ। ਬਸ ਕਦੀ ਵੀ ਨਹੀਂ ਹੋਈ। ਇਹ ਠੀਕ ਹੈ ਕਿ ਲੜਾਈ ਜ਼ਰੂਰੀ ਨਹੀਂ ਭੇ ਮਨੁੱਖੀ ਸਭਿਅਤਾ ਦੇ ਵਿਕਾਸ ਨੇ ਵੀ ਇਹ ਗੱਲ ਦ੍ਰਿੜ੍ਹਾਈ ਹੈ ਕਿ ਹਰ ਗੱਲ ਪਰਸਪਰ ਸੂਝ-ਬੂਝ ਤੇ ਅਮਨ-ਸ਼ਾਂਤੀ ਨਾਲ ਨਜਿੱਠੀ ਜਾਣੀ ਉਚਿਤ ਹੈ। ਗੁਰੂ ਸਾਹਿਬ ਨੇ ਵੀ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਜਦੋਂ ਕੋਈ ਕੰਮ ਤਮਾਮ ਹੀਲਿਆਂ ਤੋਂ ਲੰਘ ਹੀ ਜਾਵੇ ਤਾਂ ਹੀ ਤਲਵਾਰ ਦੀ ਵਰਤੋਂ ਜਾਇਜ਼ ਹੈ। ਇਸ ਦਾ ਅਰਥ ਸਾਫ਼ ਹੈ, ਕਿ ਪਹਿਲੇ ਹੋਰ ਸਾਧਨ ਅਪਣਾਉਣੇ ਜ਼ਰੂਰੀ ਹਨ ਤੇ ਤਲਵਾਰ ਅਖ਼ੀਰੀ ਹਥਿਆਰ ਹੈ; ਮਜਬੂਰੀ ਦਾ ਹਥਿਆਰ। ਗੁਰੂ ਸਾਹਿਬ ਕਹਿੰਦੇ ਹਨ :—

ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ। [ਜ਼ਫ਼ਰ ਨਾਮਾ

ਸੋ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਭਾਰਤ ਦੇ ਹੱਥ ਵਿਚ ਤਲਵਾਰ ਫੜਾਈ ਤਾਂ ਇਸ ਤੋਂ ਸਿਵਾਇ ਹੋਰ ਚਾਰਾ ਕੋਈ ਨਹੀਂ ਸੀ। ਇਹ ਨਸ਼ਤਰ ਇਸ ਗੰਦੇ ਫੋੜੇ ਦਾ ਆਖਰੀ ਇਲਾਜ ਸੀ। ਫਿਰ ਗੁਰੂ ਸਾਹਿਬ ਜ਼ਰ, ਜ਼ੋਰੂ ਜ਼ਿਮੀਨ' ਖਾਤਰ ਲੜਨ ਵਾਲੇ ਨਹੀਂ, ਸਗੋਂ ਸਤੰਤਰਤਾ-ਸੰਗਰਾਮ ਦੇ ਮਹਾਨ ਜੋਧੇ ਸਨ, ਇਸ ਕਰਕੇ ਉਹਨਾਂ ਦੇ ਆਦਰਸ਼ ਤੇ ਸਾਧਨ ਵੀ ਉਚੇਰੇ ਸਨ ਤੇ ਇਸੇ ਖ਼ਾਤਰ ਉਹਨਾਂ ਚੜ੍ਹਦੀ ਕਲਾ ਦਾ ਵਾਤਾਵਰਣ ਬੰਨ੍ਹਿਆ ਤਾਂਕਿ ਹਰ ਭਾਰਤੀ ਇਸੇ ਰੰਗ ਵਿਚ ਰੰਗਿਆ ਜਾਵੇ ਤੇ ਸ੍ਵੈਮਾਨ ਤੇ ਮਾਣ ਪ੍ਰਤਿਸ਼ਠਾ ਦਾ ਜੀਵਨ ਬਿਤਾਵੇ।

ਸਤਿਗੁਰਾਂ ਦੀ ਆਪਣੀ ਤੁਰ੍ਹੇ ਦੀ ਕਲਗੀ, ਉਡਦਾ ਬਾਜ਼, ਉਛਲਦਾ ਨੀਲਾ ਘੋੜਾ, ਚਮਕਦੀ ਤੇਗ, ਗੂੰਜਦਾ ਰਣਜੀਤ ਨਗਾਰਾ ਤੇ ਝੂਲਦਾ ਕੇਸਰੀ ਨਿਸ਼ਾਨ ਆਜ਼ਾਦੀ ਦੇ ਜੀਉਂਦੇ ਜਾਗਦੇ ਚਿੰਨ੍ਹ ਸਨ। ਬਾਦਸ਼ਾਹ ਔਰੰਗਜ਼ੇਬ ਬਾਰ ਬਾਰ ਇਹ ਫੁਰਮਾਨ ਜਾਰੀ ਕਰ ਰਿਹਾ ਸੀ ਕਿ ਰਾਜਪੂਤਾਂ ਤੋਂ ਸਿਵਾ, ਕੋਈ ਅਰਬੀ, ਇਰਾਕੀ ਕਿਸਮ ਦਾ ਵਧੀਆ ਘੋੜਾ ਨਾ ਰਖੇ ਤੇ ਨਾ ਹੀ ਸ਼ਸਤ੍ਰ ਧਾਰਨ ਕਰੇ। ਇਕ ਵਾਰ ਤਾਂ ਉਸ ਨੇ ਫੌਜਦਾਰ ਸਰਹੰਦ ਨੂੰ ਇਹ ਵੀ ਲਿਖਕੇ ਘੱਲਿਆ ਸੀ ਕਿ ਗੁਰੂ ਨੂੰ ਆਖੋ ਕਿ ਫ਼ਕੀਰਾਂ ਵਾਂਙ ਰਹੇ, 'ਸੱਚਾ ਪਾਤਸ਼ਾਹ' ਨ ਕਹਾਵੇ ਹਥਿਆਰ ਤੇ ਬੰਦੇ ਇਕੱਠੇ ਨਾ ਕਰੇ ਤੇ ਨਾ ਹੀ ਨਗਾਰੇ ਵਜਾਵੇ, ਤੇ ਝੰਡੇ ਝੁਲਾਵੇ।' ਪਰ ਗੁਰੂ ਸਾਹਿਬ ਉਹ ਸਾਰੀਆਂ ਗੱਲਾਂ ਕਰ ਰਹੇ ਸਨ, ਜੋ ਆਜ਼ਾਦੀ ਤੇ ਸ੍ਵੈਮਾਨ ਦੇ ਸ਼ਾਹਰਾਹ ਵਲ ਜਾਣ ਵਾਲੀਆਂ ਸਨ। ਆਪ ਨੇ ਸਿਖਾਂ ਨੂੰ ਹੁਕਮਨਾਮਿਆਂ ਰਾਹੀਂ ਉਚੇਚੀਆਂ ਹਦਾਯਤਾਂ ਕੀਤੀਆਂ ਕਿ ਹਰ ਸਿਖ ਦਰਸ਼ਨ ਲਈ ਆਵੇ, ਉਹ ਪੰਜ ਹਥਿਆਰ—ਤਲਵਾਰ, ਤੀਰ ਕਮਾਣ, ਬੰਦੂਕ, ਕਟਾਰ, ਬਰਛਾ ਆਦਿ —ਸਜਾ ਕੇ ਆਵੇ ਹੁਕਮਨਾਮਿਆਂ ਵਿਚ ਤਾਕੀਦ ਹੈ :—

'ਹਥੀਆਰ ਬੰਨ੍ਹ ਕੈ ਦਰਸ਼ਨ ਆਵਣਾ।'

'ਜੋ ਸਿਖੁ ਹਥਿਆਰ ਬੰਨ੍ਹ ਕੇ ਦਰਸਨਿ ਆਵਗੁ ਸੋ ਨਿਹਾਲ ਹੋਗੁ।'

ਸਤਿਗੁਰਾਂ ਸਿਖਾਂ ਨੂੰ ਦ੍ਰਿੜ੍ਹ ਕਰਾ ਦਿਤਾ ਕਿ ਸ਼ਸਤਰਾਂ ਤੋਂ ਬਿਨਾਂ ਗੁਲਾਮੀ ਦੀਆਂ ਜ਼ੰਜੀਰਾਂ ਕੱਟੀਆ ਨਹੀਂ ਜਾ ਸਕਦੀਆਂ ਤੇ ਨਾ ਹੀ ਪੂਰਣ ਸੁਤੰਤਰਤਾ ਦੀ ਜ਼ਾਮਨੀ ਭਰੀ ਜਾ ਸਕਦੀ ਹੈ:

'ਤਬ ਇਮ ਭਨਿਓ ਗਰੀਬ ਨਿਵਾਜ਼—
'ਸ਼ਸਤ੍ਰਨ ਕੇ ਅਧੀਨ ਹੈ ਰਾਜ'। (ਗੁਰਬਿਲਾਸ, ਕ੍ਰਿਤ ਸੁੱਖਾ ਸਿੰਘ)

ਪੁਨ ਸੰਗ ਸਾਰੇ ਪ੍ਰਭੂ ਜੀ ਸੁਨਾਈ। ਬਿਨਾ ਤੇਗ ਤੀਰੰ ਰਹੋ ਨਾਹਿ ਭਾਈ।
ਬਿਨਾ ਸ਼ਸਤਰ ਕੇਸੰ, ਨਰੰ ਭੇਡ ਜਾਨੋ। ਗਹੇ ਕਾਨ ਤਾਂਕੋ ਕਿਤੈ ਲੈ ਸਿਧਾਨੋ।
ਇਹੇ ਮੋਰ ਆਗਯਾ, ਸੁਨੋ ਲੈ ਪਿਆਰੇ। ਬਿਨਾ ਤੇਗ ਕੇਸੰ ਦਿਵੋਂ ਨ ਦਿਦਾਰੇ।
ਇਹੇ ਮੋਰ ਬੈਨਾ ਮੰਨੈਗਾ ਸੁ ਜੋਈ। ਤਿਸੈ ਇੱਛ ਪੂਰੰ, ਸਭੈ ਜਾਨ ਸੋਈ।
(ਗੁਰਬਿਲਾਸ, ਸੁਖਾ ਸਿੰਘ)

ਯਾਂਤੇ ਸਰਬ ਖਾਲਸਾ ਸੁਨੀਅਹਿ। ਆਯੁਧ ਧਰਬੋ ਉਤਮ ਗੁਨੀਅਹਿ।
ਜਬ ਹਮਰੇ ਦਰਸ਼ਨ ਕੋ ਆਵਹੁ। ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ।'
(ਗੁਰ ਪ੍ਰਤਾਪ ਸੂਰਜ, ਰੁਤ ੩ ਅਧਿਆ ੨੩)

ਰਹਿਤਨਾਮਿਆਂ ਵਿਚ ਵੀ ਸ਼ਸਤ੍ਰਧਾਰੀ ਹੋਣ ਬਾਰੇ ਬਾਰ ਬਾਰ ਤਾਕੀਦ ਕੀਤੀ ਮਿਲਦੀ ਹੈ :—

ਕੱਛ ਕਿਪ੍ਰਾਨ ਨ ਕਬਹੂੰ ਤਿਆਗੈ । ਸਨਮੁਖ ਲਰੈ ਨ ਰਣ ਤੇ ਭਾਗੈ ।
ਸ਼ਸਤਰ ਹੀਨ ਨ ਕਬਹੂੰ ਹੋਈ । ਰਹਿਤਵੰਤ ਖਾਲਸਾ ਸੋਈ ।
(ਰਹਿਤਨਾਮਾ ਭਾ: ਦੇਸਾ ਸਿੰਘ)

ਖਾਲਸਾ ਸੋ ਨਾਮ ਸਿਉਂ ਜੋੜੈ । ਖਾਲਸਾ ਸੋ ਬੰਧਨ ਕਉ ਤੋੜੈ ।
ਖਾਲਸਾ ਸੋ ਜੋ ਚੜ੍ਹਹਿ ਤੁਰੰਗ । ਖਾਲਸਾ ਸੋ ਜੁ ਕਰੈ ਨਿਤ ਜੰਗ ।
ਖਾਲਸਾ ਸੋ ਸ਼ਸਤ੍ਰ ਕਉ ਧਾਰੈ । ਖਾਲਸਾ ਸੋ ਦੁਸ਼ਟ ਕਉ ਮਾਰੈ ।
(ਤਨਖਾਹਨਾਮਾ ਭਾ. ਨੰਦ ਲਾਲ)

'ਅਰੁ ਹਥਿਆਰ ਆਪ ਸਿਉਂ ਜੁਦਾ ਨਾ ਕਰੇ. ਸਿੰਘ ਮੁਖ ਗਊ ਹੋਇ ਰਹੇ । ਜਬ ਜਾਣੈ ਕਿ ਕੋਈ ਦੁਸ਼ਟ ਖਹਿੜਾ ਛਡਦਾ ਨਾਹੀ ਔਰ ਧਰਮ ਕੀ ਬਾਤ ਹੈ । ਰਾਜਾ ਨਿਆਂਵ ਨਹੀਂ ਕਰਦਾ ਤਬ ਵਕਤ ਦੇਖ ਕੈ ਸ਼ਸਤਰ ਚਲਾਵੈ. ਅੰਤ ਅੰਤ ਕੋ ਲਾਚਾਰੀ ।' (ਪ੍ਰੇਮ ਸੁਮਾਰਗ)

ਇਹ ਉਪਦੇਸ਼ ਦਸਦੇ ਹਨ ਕਿ ਗੁਰੂ ਦੇ ਧਾਰਨ ਕਰਾਏ ਸ਼ਸਤਰ ਦੁਸ਼ਟਾਂ ਦੇ ਦਮਨ ਲਈ ਸਨ ਤੇ ਆਖਰੀ ਸਾਧਨ ਮੰਨ ਕੇ ਅਪਣਾਏ ਗਏ ਸਨ ਤੇ ਉਦੋਂ ਇਸ ਤੋਂ ਸਿਵਾ ਹੋਰ ਕੋਈ ਰਸਤਾ ਵੀ ਨਹੀਂ ਸੀ ।

ਜਿਸ ਵੀਹਵੀਂ ਸਦੀ ਦੀ ਸਭਿਅਤਾ ਦਾ ਅਸੀਂ ਮਾਣ ਕਰਦੇ ਨਹੀਂ ਥੱਕਦੇ, ਉਸ ਵਿਚ ਪੂਰਬ ਅੰਦਰ ਪ੍ਰਾਰਥਨਾ ਕਰਦੇ ਮਹਾਤਮਾ ਗਾਂਧੀ ਜੈਸੇ ਸ਼ਾਂਤੀ-ਪਰੇਮੀ ਨੂੰ ਗੋਲੀ ਦਾ ਸ਼ਿਕਾਰ ਹੋਣਾ ਪਿਆ ਤੇ ਪੱਛਮ ਵਿਚ ਮਨੁੱਖੀ ਸਮਾਨਤਾ ਲਈ ਘਾਲਾਂ ਘਾਲਦੇ ਪ੍ਰਧਾਨ ਕੈਨੇਡੀ ਤੇ ਕਿੰਗ ਲੂਥਰ ਜੈਸਿਆਂ ਨੂੰ ਇਸੇ ਤਰ੍ਹਾਂ ਦੀ ਮੌਤ ਨਸੀਬ ਹੋਈ । ਅਜੇਹੀ ਅਸੱਭਯ ਹਾਲਤ ਵਿਚ ਕੀ ਹੋਣਾ ਚਾਹੀਦਾ ਹੈ, ਦੁਸ਼ਟ ਦਲਾਂ ਨੂੰ ਕਿਵੇਂ ਸੋਧਿਆ ਜਾਵੇ, ਬੁਰਿਆਈ ਦੇ ਹੜ੍ਹ ਨੂੰ ਕਿਵੇਂ ਡੱਕਾ ਲੱਗੇ ? ਇਹ ਇਕ ਬੁਨਿਆਦੀ ਸਵਾਲ ਹੈ ਜਿਸ ਨੂੰ ਕਿਵੇਂ ਹੋਰ ਤਰ੍ਹਾਂ ਹੱਲ ਕਰਨ ਦੀ ਫਿਲਹਾਲ ਵਿਉਂਤ ਨਹੀਂ ਨਿਕਲੀ । ਇਸ ਦਾ ਅਜ਼ਮਾਇਆ ਢੰਗ ਤਾਕਤ ਦਾ ਤਾਕਤ ਨਾਲ ਜਵਾਬ ਦੇਣਾ ਹੈ, ਤਾਂ ਹੀ ਇਹ ਵਹਿਸ਼ੀ ਬਿਰਤੀ ਨੂੰ ਠੱਲ੍ਹ ਪਾਈ ਜਾ ਸਕਦੀ ਹੈ ।

ਗੁਰੂ ਸਾਹਿਬ ਦੇ ਜ਼ਮਾਨੇ, ਬੋਧੀ ਜੈਨੀ ਸਮੇਂ ਦੀ ਗ਼ਲਤ ਅਹਿੰਸਾ ਦੀ ਲੰਮੀ ਬੀਮਾਰੀ ਦੇ ਨਤੀਜੇ ਵਜੋਂ ਹਿੰਦੁਸਤਾਨ ਨਿਤਾਣਾ ਹੋ ਚੁਕਾ ਸੀ ਤੇ ਉਹ ਆਪਣੀ ਸੁਤੰਤਰਤਾ ਅਤੇ ਸ੍ਵੈਮਾਨ ਦੀ ਰੱਖਿਆ ਲਈ ਵੀ ਹਥਿਆਰ ਉਠਾਉਣਾ 'ਪਾਪ' ਸਮਝਦਾ ਸੀ, ਜਿਸ ਦਾ ਸਿੱਟਾ ਗੁਲਾਮੀ ਹੋਈ ਤੇ ਇਸ ਗੁਲਾਮੀ ਨੇ ਸਾਡੇ ਸਾਰੇ ਇਤਿਹਾਸ ਦੇ ਮੂੰਹ ਤੇ ਕਾਲਖ ਮਲ ਦਿਤੀ । ਗੁਰੂ ਸਾਹਿਬ ਨੇ ਇਸ ਕਾਲਖ ਨੂੰ ਆਪਣਾ ਸਰਬੰਸ ਵਾਰ ਕੇ ਕੁਰਬਾਨੀ ਦੇ ਲਹੂ ਨਾਲ ਧੋਤਾ ਤੇ ਤਲਵਾਰ ਫੜਾ ਕੇ ਨੇਕੀ ਦੀਆਂ ਸ਼ਕਤੀਆਂ ਨੂੰ ਬਲਵਾਨ ਕਰਨ ਦਾ ਰਸਤਾ ਦਿਖਾਇਆ । ਜਦੋਂ ਗੁਰੂ ਦਸਮੇਸ਼ ਦੱਖਣ ਵਲ ਬੰਦਾ ਬੈਰਾਗੀ ਦੇ ਡੇਰੇ ਗਏ ਤਾਂ ਜਾਂਦਿਆਂ ਹੀ ਕੁਝ ਸਿੰਘਾਂ ਨੇ ਡੇਰੇ ਵਿਚ ਇਕ ਦੋ ਬੱਕਰੇ ਝਟਕਾ ਦਿੱਤੇ, ਇਹ ਵੇਖ ਕੇ ਬੈਰਾਗੀ ਨੇ ਬਹੁਤ ਬੁਰਾ ਮਨਾਇਆ । ਉਸ ਨੇ ਸ਼ਿਕਾਇਤ ਕੀਤੀ ਕਿ ਤੁਹਾਡੇ ਸਿਖਾਂ ਨੇ ਮੇਰਾ ਡੇਰਾ ਭ੍ਰਿਸ਼ਟ ਕਰ ਦਿਤਾ ਹੈ । ਗੁਰੂ ਸਾਹਿਬ ਨੇ ਜਵਾਬ ਵਿਚ ਕਿਹਾ, "ਬੈਰਾਗੀ ! ਸੈਂਕੜੇ ਹਜ਼ਾਰਾਂ ਮਾਸੂਮਾਂ ਦੇ ਕਤਲ ਨਾਲ ਸਾਰੀ ਭਾਰਤ ਭੂਮੀ ਹੀ ਭ੍ਰਿਸ਼ਟ ਹੈ. ਉਸ ਦਾ ਕੀ ਇਲਾਜ ਹੈ ? ਬੈਰਾਗੀ ਦੀਆਂ ਅੱਖਾਂ ਖੁਲ੍ਹੀਆਂ ਤੇ ਉਸ ਸ਼ਸਤ੍ਰਧਾਰੀ ਹੋਣਾ ਪ੍ਰਵਾਨ ਕੀਤਾ । ਉਸ ਸਮੇਂ ਦੀ ਸਮੱਸਿਆ ਦਾ ਇਹੋ ਹੱਲ ਸੀ ਤੇ ਅੱਜ ਵੀ ਇਸ ਵਿਚ ਕੋਈ ਬਹੁਤ ਫਰਕ ਪਿਆ ਨਹੀਂ ਦਿਸਦਾ, ਜੇ ਕੋਈ ਸ਼ਾਸਤਰ ਦੀ ਦਲੀਲ ਨ ਸਮਝੇ ਤਾਂ ਸ਼ਸਤਰ ਦੀ ਸਬੀਲ ਠੀਕ ਹੀ ਹੈ ।

ਸੋ ਗੁਰੂ ਗੋਬਿੰਦ ਸਿੰਘ ਜੀ ਨੂੰ ਜਦ ਅਸੀਂ ਖੜਗਧਾਰੀ ਸੈਨਾਪਤਿ ਦੇ ਰੂਪ ਵਿਚ ਦੇਖਦੇ ਹਾਂ ਤੇ ਗੁਰੂ ਦੇ ਤੌਰ ਤੇ ਸਾਰੇ ਸਿਖਾਂ ਨੂੰ ਸ਼ਸਤਰਧਾਰੀ ਬਣਾਉਂਦੇ ਤੱਕਦੇ ਹਾਂ ਤਾਂ ਇਹ ਗੱਲ ਸਪਸ਼ਟ ਭਾਂਤ ਵਿਲੱਖਣ ਦਿਸਦੀ ਹੈ ਕਿ ਉਹਨਾਂ ਇਸ ਤਲਵਾਰ ਦੀ ਵਰਤੋਂ ਕਿਸੇ ਨੂੰ ਦਬਾਉਣ ਲਈ ਯਾ ਮੁਲਕਗੀਰੀ ਲਈ ਨਹੀਂ ਕੀਤੀ। ਕਿਸੇ ਸ਼ਤਰੂ ਉਤੇ ਵੀ ਆਪ ਧਾਵਾ ਨਹੀਂ ਕੀਤਾ, ਸਾਰੀ ਉਮਰ ਸ੍ਵੈ ਰੱਖਿਆ ਦੀ ਜੰਗ ਹੀ ਲੜੀ।

ਆਪਣੇ ਸੰਤ ਸਿਪਾਹੀਆਂ ਨੂੰ ਲੜ ਮਰਨ ਦਾ ਪਾਠ ਪੜ੍ਹਾਉਂਦਿਆਂ ਇਹੋ ਸਮਝਾਇਆ ਕਿ ਨੇਕੀ ਖਾਤਰ ਧਰਮ-ਯੁੱਧ ਕਰਨਾ ਜੀਵਨ ਦਾ ਪਰਮ ਕਰਤੱਵ ਹੈ।

ਧੰਨ ਜੀਉ ਤਿਹ ਕੋ ਜਗ ਮਹਿ ਮੁਖ ਤੇ ਹਰਿ ਚਿਤ ਮਹਿ ਜੁਧ ਬੀਚਾਰੈ।
ਦੇਹ ਅਨਿਤ ਨ ਨਿਤ ਰਹਹਿ, ਜਸ ਨਾਵ ਚੜ੍ਹੈ ਭਵ ਸਾਗਰ ਤਾਰੈ।

ਪਰਮੇਸ਼ਰ ਤੋਂ ਪ੍ਰਾਰਥਨਾ ਕਰਕੇ ਵੀ ਇਹੋ ਵਰ ਮੰਗਿਆ ਹੈ ਕਿ ਨੇਕੀ ਲਈ ਲੜਨੋਂ ਕਦੀ ਝਿਜਕੀਏ ਨਾ ਤੇ ਏਸ ਖ਼ਾਤਰ ਖ਼ੂਨ ਦਾ ਆਖ਼ਰੀ ਕਤਰਾ ਵਹਾਉਣੋਂ ਸੰਕੋਚ ਨ ਕਰੀਏ।

ਸ਼ਸਤ੍ਰਨ ਸਿਉਂ ਅਤਿ ਹੀ ਰਣ ਭੀਤਰ, ਜੂਝ ਮਰਉਂ ਕਹਿ ਸਾਚ ਪਤੀਜੈ
ਸੰਤ ਸਹਾਇ ਸਦਾ ਜਗ ਮਾਇ, ਕ੍ਰਿਪਾ ਕਰ 'ਸਿਆਮ' ਇਹੈ ਵਰ ਦੀਜੈ।

ਇਹ ਹੈ ਸਤਿਗੁਰਾਂ ਦੇ ਸ਼ਸਤਰ ਧਾਰਨ ਦਾ ਪ੍ਰਯੋਜਨ ਤੇ ਧਰਮ-ਯੁੱਧ ਕਰਨ ਦਾ ਪਵਿਤਰ ਉਦੇਸ਼। ਇਸ ਨੇ ਪੰਜਾਬ ਦੇ ਸਮਾਜ ਨੂੰ ਬਦਲਿਆ, ਰਾਜ ਨੂੰ ਬਦਲਿਆ ਤੇ ਲੋਕਾਂ ਦੇ ਦਿਲੋ ਦਿਮਾਗ਼ ਨੂੰ ਬਦਲਿਆ, ਜਿਸ ਕਰਕੇ ਸੂਰਮਗਤੀ ਪੰਜਾਬੀ ਜੀਵਨ ਦਾ ਅੰਗ ਬਣ ਗਈ।

## ਨਹੀਂ ਮੋੜਦੇ ਸੂਰਮੇ ਅੰਗ ਮੀਆਂ !

ਪੰਜਾਬ ਬੀਰਾਂ ਦੀ ਭੂਮੀ ਹੈ। ਰਿਗ ਵੇਦ ਵਿਚ ਪਹਿਲੇ ਆਰੀਆ ਲੋਕਾਂ ਨੂੰ 'ਵੀਰੋਸ' ਦੇ ਨਾਂ ਨਾਲ ਹੀ ਯਾਦ ਕੀਤਾ ਗਿਆ ਹੈ ਜਿਸ ਦੀ ਉਗਾਹੀ ਅੱਜ ਦੇ ਪੰਜਾਬੀ 'ਵੀਰ' ਸ਼ਬਦ ਤੋਂ ਵੀ ਭਲੀਭਾਂਤ ਮਿਲਦੀ ਹੈ। ਸੰਸਕ੍ਰਿਤ ਲੇਖਕਾਂ, ਇਥੋਂ ਦੇ ਵਸਨੀਕਾਂ ਨੂੰ 'ਆਯੁਧ ਜੀਵੀ'—ਹਥਿਆਰਾਂ ਆਸਰੇ ਜੀਵਨ ਬਿਤੀਤ ਕਰਨ ਵਾਲੇ—ਕਹਿਕੇ ਚੇਤੇ ਕੀਤਾ ਹੈ। ਇਸੇ ਕਰਕੇ ਬੀਰ ਗਤੀ ਪ੍ਰਾਪਤ ਕਰਨ ਵਾਲੇ ਯੋਧਿਆਂ ਦੀ ਮੌਤ ਸੋਗ ਦਾ ਕਾਰਣ ਨਹੀਂ ਸਗੋਂ ਖੁਸ਼ੀਆਂ ਦਾ ਸ਼ਗਨ ਮੰਨੀ ਗਈ ਹੈ। ਇਕ ਸੁਹਾਗ ਭਾਗ ਗੁਆ ਚੁਕੀ ਪੰਜਾਬਣ ਮਾਣ ਨਾਲ ਕਹਿੰਦੀ ਹੈ ਕਿ ਭੈਣੇ ! ਚੰਗਾ ਹੋਇਆ ਮੇਰਾ ਕੰਤ ਸਨਮੁਖ ਜੂਝਦਾ ਸ਼ਹੀਦੀਆਂ ਪਾ ਗਿਆ। ਜੇ ਕਿਤੇ ਪਿੱਠ ਦੇ ਕੇ ਭੱਜਕੇ ਘਰ ਮੁੜ ਆਉਂਦਾ ਤਾਂ ਮੈਂ ਤਾਂ ਸ਼ਰਮ ਦੀ ਮਾਰੀ ਗੁਆਂਢਣਾਂ ਸਾਹਮਣੇ ਮੂੰਹ ਦਿਖਾਉਣ-ਜੋਗੀ ਨਹੀਂ ਸਾਂ—

ਭਲਾ ਹੁਆ ਜੁ ਮਾਰਿਆ, ਬਹਿਨਿ ! ਮਹਾਰਾ ਕੰਤੁ।
ਲੱਜੇਜੰ ਤੁ ਵਯੰਸਿਆਹੁ ਜਇ ਭੱਗਾ ਘਰ ਅੰਤੁ।

ਪੰਜਾਬ ਪੋਰਸ ਤੇ ਨਲੂਏ ਜੈਸੇ ਬਹਾਦਰ ਅਣਖੀਲੇ ਜੋਧਿਆਂ ਦਾ ਦੇਸ ਹੈ ਜੋ ਸਿਕੰਦਰ ਤੇ ਅਬਦਾਲੀ ਵਰਗੇ ਮਹਾਨ ਏਸ਼ਿਆਈ ਵਿਜਈਆਂ ਦਾ ਮੂੰਹ ਭੁਆਉਂਦੇ ਰਹੇ ਹਨ। ਇਨ੍ਹਾਂ ਦੀ ਸ਼ਕਤੀ ਦਾ ਲੋਹਾ ਪੁਰਾਣੀ ਤੇ ਨਵੀਂ ਦੁਨੀਆਂ ਨੇ ਬਰਾਬਰ ਮੰਨਿਆ ਹੈ। ਇਸ ਬੀਰ-ਪਰੰਪਰਾ ਦਾ ਇਕ ਕਾਰਨ ਇਤਿਹਾਸਕ ਵੀ ਹੈ। ਭੂਗੋਲਕ ਦ੍ਰਿਸ਼ਟੀ ਤੋਂ ਪੰਜਾਬ ਭਾਰਤ ਦੇ ਉਤਰ-ਪੱਛਮੀ ਦੱਰਿਆਂ—ਖ਼ੈਬਰ ਬੋਲਾਨ ਆਦਿ ਦੇ ਨਾਲ ਲਗਦਾ ਪਹਿਲਾ ਪ੍ਰਾਂਤ ਹੈ। ਜੋ ਵੀ ਮੱਧ ਏਸ਼ੀਆ ਵਲੋਂ ਅਨ੍ਹੇਰੀ ਉਠੀ, ਜੋ ਵੀ ਹਮਲਾਵਰ ਇਸ ਪਾਸਿਓਂ ਹੱਲਾ ਕਰਨ ਲਈ ਅਗੇ ਵਧਿਆ ਸਭ ਤੋਂ

ਪਹਿਲਾਂ ਉਸ ਨਾਲ ਪੰਜਾਬੀਆਂ ਨੂੰ ਹੀ ਦੋ ਚਾਰ ਹੋਣਾ ਪਿਆ। ਸੋ 'ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿੰਮਾਂ' ਇਕ ਇਤਿਹਾਸਕ ਸਚਾਈ ਦੀ ਗੱਲ ਹੈ ਤੇ ਇਸ ਨੇ ਪੰਜਾਬੀ ਜੀਵਨ ਨੂੰ ਕੁਦਰਤੀ ਤੌਰ ਤੇ ਬਲਵਾਨ, ਅਡੋਲ, ਦ੍ਰਿੜ੍ਹ, ਸਾਹਸੀ ਤੇ ਬੀਰਤਾ-ਪੂਰਣ ਬਣਾ ਦਿਤਾ ਹੈ।

ਜਦ ਸੱਤ ਅੱਠ ਸੌ ਵਰ੍ਹੇ ਦੀ ਗੁਲਾਮੀ ਦੇ ਭੰਨੇ ਮਜ਼ਲੂਮ ਹਿੰਦੁਸਤਾਨੀਆਂ ਅੰਦਰ ਸਿਖ ਗੁਰੂਆਂ ਨੇ ਬੀਰਤਾ ਦੀ ਲਹਿਰ ਜਗਾਈ ਤਾਂ ਪੰਜਾਬੀਆਂ ਦੀਆਂ ਮੁੜ ਸੁੱਤੀਆਂ ਕਲਾਂ ਜਾਗ ਉਠੀਆਂ ਗਊਆਂ ਦੇ ਵੱਗ ਸ਼ੇਰਾਂ ਦੇ ਝੁੰਡ, ਬਣ ਗਏ ਤੇ ਚਿੜੀਆਂ ਨੇ ਬਾਜ਼ਾਂ ਨਾਲ ਆਢਾ ਲਾਇਆ। ਗੁਰੂ ਨਾਨਕ ਇਹੋ ਚਾਹੁੰਦੇ ਸਨ ਕਿ ਜੇ ਬਹਾਦਰ ਨਾਲ ਬਹਾਦਰ ਟੱਕਰੇ ਤਾਂ ਕੋਈ ਹਰਜੇ ਵਾਲੀ ਗੱਲ ਨਹੀਂ—

ਜੇ ਸਕਤਾ ਸਕਤੇ ਕਉ ਮਾਰੇ, ਤ ਮਨ ਰੋਸ ਨ ਹੋਈ। [ਆਸਾ

ਭਗਤੀ ਲਹਿਰ ਤੋਂ ਸਿਖੀ ਨੂੰ ਨਿਆਰਾ ਕਰਨ ਵਾਲੀ ਚੀਜ਼ 'ਸੰਗਤ' ਯਾ ਜਥੇਬੰਦੀ ਸੀ ਤੇ ਇਸ ਜਥੇਬੰਦੀ ਦੇ ਹਥ ਛੇਵੇਂ ਗੁਰਾਂ ਦੀ ਦਿਤੀ ਤਲਵਾਰ ਸੂਰਮਗਤੀ ਦਾ ਚਿੰਨ੍ਹ ਸੀ। ਜਾਬਰ ਗਰੀਬਾਂ ਤੋਂ ਦੇਗ ਖੋਹ ਲਿਜਾਂਦੇ ਸਨ, ਗੁਰੂਆਂ ਇਹਦੀ ਰਾਖੀ ਲਈ ਤੇਗ ਫੜਾਈ ਤੇ ਆਖਿਆ—

ਦੇਗ ਤੇਗ ਜਗ ਮਹਿੰ ਦੋਊ ਚਲੈ। ਰਾਖ ਆਪਿ ਮੋਹਿ ਅਵਰ ਨ ਦਲੈ। [ਪਾ. ੧੦

ਇਸੇ ਬੀਰਤਾ ਦੀ ਲਹਿਰ ਵਿਚ ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਭਾ: ਬੋਤਾ ਸਿੰਘ, ਭਾ: ਮਹਿਤਾਬ ਸਿੰਘ, ਬਾਬਾ ਆਲਾ ਸਿੰਘ, ਸ: ਹਰੀ ਸਿੰਘ ਭੰਗੀ ਸ. ਚੜ੍ਹਤ ਸਿੰਘ ਸੁਕਰਚੱਕੀਆ, ਸ. ਬਘੇਲ ਸਿੰਘ, ਮ. ਅਮਰ ਸਿੰਘ ਮਹਾਰਜਾ ਰਣਜੀਤ ਸਿੰਘ, ਸ. ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਤੇ ਸ: ਸ਼ਾਮ ਸਿੰਘ ਅਟਾਰੀ ਵਾਲੇ ਵਰਗੇ ਦੂਲੇ ਸੰਤ ਸਿਪਾਹੀ ਹੋਏ, ਜਿਨ੍ਹਾਂ ਆਪਣੀਆਂ ਭੁਜਾਂ ਤੇ ਬਲ ਨਾਲ ਭਾਰਤ ਦੇ ਸਵੈਮਾਨ ਦੀ ਰੱਖਿਆ ਕੀਤੀ ਇਸ ਦੀ ਸਭਿਅਤਾ ਨੂੰ ਬਚਾਇਆ ਤੇ ਸੂਰਮਗਤੀ ਦਿਖਾ ਕੇ ਕੌਮ ਦੇ ਨਾਂ ਨੂੰ ਚਾਰ ਚੰਨ ਲਾਏ।

ਜਦ ਪੰਜਾਬ ਦੇ ਇਤਿਹਾਸ ਵਿਚ ਕੁਰਬਾਨੀਆਂ ਦਾ ਦਰਿਆ ਵਗਣਾ ਸ਼ੁਰੂ ਹੋਇਆ ਤਾਂ ਖੁਦ ਕੁਰਬਾਨੀ-ਪੁੰਜ ਗੁਸਾਈਂ ਦੇ ਪਹਿਲਵਾਨੜੇ ਬੀਰ ਸਤਿਗੁਰੂ ਅਰਜਨ ਦੇਵ ਜੀ ਨੇ ਇਹ ਪਤੇ ਦੀ ਗੱਲ ਆਖੀ ਸੀ ਕਿ ਸੱਚਾ ਸੂਰਮਾ ਉਹ ਹੈ ਜੋ ਮੁਖ ਨ ਮੋੜੇ—

ਰਤੇ ਸੇਈ ਜਿ ਮੁਖ ਨ ਮੋੜਨਿ, ਜਿਨਾਂ ਸਿਞਾਤਾ ਸਾਈਂ। [ਮਹਲਾ ੫

ਢਾਈ ਸੌ ਵਰ੍ਹੇ ਸ਼ਹੀਦੀਆਂ ਦੀ ਝੜੀ ਲੱਗੀ ਵੇਖਕੇ ਪੰਜਾਬੀ ਬੀਰਤਾ ਦਾ ਜਸ ਗਾਉਂਦਿਆਂ ਮੁੜ ਇਹੋ ਗੱਲ ਇਕ ਮੁਸਲਮ ਕਵੀ ਸ਼ਾਹ ਮੁਹੰਮਦ ਨੇ ਜ਼ੋਰ ਨਾਲ ਦੁਹਰਾਈ—

ਸ਼ਾਹਮੁਹੰਮਦਾ ਸਿਰਾਂ ਦੀ ਲਾਦਿ ਬਾਜ਼ੀ, ਨਹੀਂ ਮੋੜਦੇ ਸੂਰਮੇ ਅੰਗ ਮੀਆਂ।

ਇਕ ਗੱਲ ਹੋਰ ਵੀ ਪੱਕੀ ਕੀਤੀ ਗਈ ਕਿ ਤਲਵਾਰ ਹੀ ਨਹੀਂ ਸੂਰਮੇ ਨੂੰ ਰੱਬੀ ਪਿਆਰ ਤੇ ਮਨੁੱਖੀ ਸਤਿਕਾਰ ਦਾ ਸਬਕ ਵੀ ਚੰਗੀ ਤਰਾਂ ਕੰਠ ਹੋਣਾ ਚਾਹੀਦਾ ਹੈ। ਕਾਰਣ ਇਹ ਸੀ ਕਿ ਪਹਿਲੇ ਜੋ ਤਲਵਾਰੀਏ ਹਿੰਦ ਤੇ ਚੜ੍ਹ ਕੇ ਆਏ, ਉਨ੍ਹਾਂ ਨਿਮਾਣੀ ਖ਼ਲਕਤ ਨੂੰ ਕਤਲ ਕਰਕੇ 'ਗਾਜ਼ੀ' ਹੋਣਾ ਦਾ ਦਾਅਵਾ ਕੀਤਾ, ਗੁਰੂਆਂ ਨੂੰ ਇਹ ਗੱਲ ਨਹੀਂ ਸੀ ਭਾਉਂਦੀ, ਇਸ ਲਈ ਉਨ੍ਹਾਂ ਨੇ ਸਾਡੀ ਬੀਰਤਾ ਨੂੰ ਰੱਬੀ ਪਿਆਰ ਤੇ ਆਤਮ-ਸੰਜਮ ਦੇ ਰੰਗ ਵਿਚ ਰੰਗਿਆ।

ਜਾਂਕਉ ਹਰਿ ਰੰਗ ਲਾਗਉ ਇਸ ਜੁਗ ਮਹਿ, ਸੋ ਕਹੀਅਤ ਹੈ ਸੂਰਾ।
ਆਤਮ ਜਿਣੈ ਸਗਲ ਵਸਿ ਤਾਕੈ, ਜਾਂਕਾ ਸਤਿਗੁਰ ਪੂਰਾ।

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸੂਰਮੇ ਦੀ ਇਹ ਤਾਰੀਫ ਕੀਤੀ ਗਈ ਹੈ ਜੋ ਧਰਮ ਲਈ, ਨੇਕੀ ਲਈ ਲੜਦਾ ਹੈ। ਟੁਕੜੇ ਟੁਕੜੇ ਤਾਂ ਬੇਸ਼ਕ ਹੋ ਜਾਵੇ ਪਰ ਕਦੀ ਪਿਛਾਂਹ ਨਹੀਂ ਪਰਤਦਾ। ਜਦ ਨਗਾਰੇ ਤੇ ਚੋਟ ਪੈ ਜਾਵੇ ਤਾਂ ਸੱਚਾ ਸੂਰਮਾ ਬਾਬਾ ਦੀਪ ਸਿੰਘ ਵਾਂਗ ਸਿਰ ਹਥੇਲੀ ਤੇ ਰੱਖਕੇ ਅਗੇ ਵਧਦਾ, ਤੇ ਮਰਦਾਨਾਵਾਰ ਜੂਝਦਾ ਸ਼ਹਾਦਤ ਦਾ ਜਾਮ ਪੀਂਦਾ ਹੈ—

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ।
ਖੇਤ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ।
ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕਟ ਮਰੈ, ਕਬਹੂੰ ਨ ਛਾਡੈ ਖੇਤ। [ਕਬੀਰ

ਗੁਰੂ ਤੇਗ ਬਹਾਦਰ ਨੇ ਵੀ ਆਪਣੇ ਤਜਰਬੇ ਦੇ ਅਧਾਰ ਤੇ ਇਹੋ ਗੱਲ ਪੱਕੀ ਕੀਤੀ ਕਿ ਸੂਰਮਾ ਕਦੀ ਆਪਣੇ ਸਿਰੜ ਤੋਂ ਪਿਛੇ ਨਹੀਂ ਹਟਦਾ ਤੇ ਕੀਤੀ ਪ੍ਰਤੱਗਿਆ ਨੂੰ ਤੋੜ ਨਿਭਾਉਂਦਾ ਹੈ

ਬਾਂਹਿ ਜਿਨ੍ਹਾਂ ਦੀ ਪਕੜੀਏ ; ਸਿਰ ਦੀਜੈ ਬਾਂਹਿ ਨ ਛੋੜੀਏ।
ਗੁਰੁ ਤੇਗ ਬਹਾਦਰ ਬੋਲਿਆ, ਧਰ ਪਈਏ ਧਰਮ ਨ ਛੋੜੀਏ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਲਾਲ ਤੇ ਹੋਰ ਪਰਿਵਾਰ ਵਾਰ ਕੇ ਬੀਰ ਸਿਪਾਹੀਆਂ ਲਈ ਜੀਵਨ ਦਾ ਇਕ ਆਦਰਸ਼ ਕਾਇਮ ਕਰ ਦਿਤਾ ਅਤੇ ਸਮਝਾਇਆ ਕਿ ਸੱਚਾ ਸੂਰਮਾ ਹੋਰ ਚੀਜ਼ ਦੀ ਆਸ ਨ ਰਖਕੇ ਕੇਵਲ ਆਪਣੇ ਪ੍ਰਭੂ ਤੋਂ ਇਹੋ ਮੰਗ ਕਰੇ ਕਿ ਉਹ ਧਰਮ ਲਈ ਹੋ ਰਹੇ ਸੰਗ੍ਰਾਮ ਵਿਚ ਆਪਣੀ ਅਹੂਤੀ ਸਹਿਜੇ ਹੀ ਦੇ ਸਕੇ—

ਦੇਹਿ ਸਿਵਾ ! ਵਰ ਮੋਹਿ ਇਹੈ; ਸੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।
ਅਰ ਸਿਖਹੋਂ ਅਪਨੇ ਹੀ ਮਨ ਕਉ, ਇਹ ਲਾਲਚ ਹੈ ਗੁਣ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈਂ, ਅਤਿ ਹੀ ਰਣ ਮਹਿ ਤਬ ਜੂਝ ਮਰੋਂ।

ਇਹੋ ਕਾਰਣ ਹੈ ਕਿ ਅਜੇਹੀਆਂ ਸੁੰਦਰ ਤੇ ਉਸਾਰੂ ਰਵਾਇਤਾਂ ਦੇ ਧਾਰਨੀ ਸੂਰਮੇ ਦਾ ਦਰਜਾ ਮਹਾਨ ਸੰਤਾਂ ਤੇ ਮਹਾਨ ਦਾਨੀਆਂ ਦੇ ਬਰਾਬਰ ਮੰਨਿਆ ਗਿਆ ਹੈ। ਇਹ ਇਕ ਇਤਿਹਾਸਕ ਹਕੀਕਤ ਹੈ ਕਿ ਉਹੋ ਲੋਕ ਜੀਊਣ ਦਾ ਅਧਿਕਾਰ ਰਖਦੇ ਹਨ ਜੋ ਜ਼ਿੰਦਗੀ ਦੀ ਖ਼ੂਬਸੂਰਤੀ ਨੂੰ ਵਧਾਉਣ ਵਿਚ ਹਿੱਸਾ ਪਾਉਣ, ਚਾਹੇ ਰੱਬੀ ਭਗਤੀ ਕਰਕੇ, ਚਾਹੇ ਲੋਕ-ਭਲਾਈ ਲਈ ਜਾਨ ਵਾਰ ਕੇ—

ਜਨਨੀ ਜਨੇ ਤੋ ਭਗਤ ਜਨ ਕੈ ਦਾਤਾ ਕੈ ਸੂਰ।
ਨਾਹਿ ਤ ਜਨਨੀ ਬਾਂਝ ਰਹਿ, ਕਾਹਿ ਗਵਾਵਹਿ ਨੂਰ।

ਇਹਨਾਂ ਸੱਚੇ ਆਦਰਸ਼ਾਂ ਦੇ ਗੂੜ੍ਹੇ ਰੰਗ ਵਿਚ ਰੱਤੇ ਬਹਾਦਰਾਂ ਨੇ ਸੈਂਕੜੇ ਵਰ੍ਹੇ ਘੋਲ ਵਿਚ ਲਾਏ ਪਰ ਕਦੀ ਕਮਜ਼ੋਰੀ ਦਿਖਾ ਕੇ ਪਿੱਠ ਨ ਮੋੜੀ। ਬਾਬਾ ਬੰਦਾ ਸਿੰਘ ਦੀ ਸ਼ਹੀਦੀ ਸਮੇਂ ਦਿੱਲੀ ਵਿਚ ਸੈਂਕੜੇ ਸਿੰਘਾਂ ਨੂੰ ਕਤਲ ਕਰ ਦਿੱਤਾ ਗਿਆ, ਇਸ ਸੂਰਬੀਰਾਂ ਦੀ ਫ਼ੌਜ ਵਿਚ ਇਕ ਛੋਟੀ ਉਮਰ ਦਾ ਭੁਝੰਗੀ ਵੀ ਸੀ। ਮਮਤਾ ਦੀ ਮਾਰੀ ਉਸ ਦੀ ਮਾਂ ਆ ਕੇ ਕਹਿਣ ਲਗੀ ਕਿ ਮੇਰਾ ਮੁੰਡਾ ਬਾਗੀ ਸਿਖਾਂ ਵਿਚੋਂ ਨਹੀਂ, ਗ਼ਲਤੀ ਨਾਲ ਫੜ ਕੇ ਲਿਆਂਦਾ ਗਿਆ ਹੈ। ਸ਼ਾਹੀ ਹੁਕਮ ਹੋਇਆ ਕਿ ਇਸ ਨੂੰ ਛੱਡ ਦਿਓ ਮਗਰ ਭੁਝੰਗੀ ਦਾ ਜਵਾਬ ਸੀ, 'ਮੇਰੀ ਮਾਂ ਝੂਠ ਬੋਲ ਰਹੀ ਹੈ, ਮੈਂ ਦਿਲੋਂ ਮਨੋਂ

ਸਿਖ ਹਾਂ, ਮੈਨੂੰ ਛੇਤੀ ਸ਼ਹਾਦਤ ਦਾ ਜਾਮ ਪਿਆਇਆ ਜਾਵੇ।'

ਭਾਈ ਮਨੀ ਸਿੰਘ ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਤੇ ਹਕੀਕਤ ਰਾਇ ਧਰਮੀ ਨੇ ਬਹਾਦਰਾਂ ਵਾਂਙ ਹੱਸ ਹੱਸ ਕੇ ਜਾਨਾਂ ਦਿੱਤੀਆਂ ਪਰ ਮੁਖੜਾ ਨਾ ਮੋੜਿਆ। ਉਸ ਸਮੇਂ ਸਿੰਘਾਂ ਦਾ ਪਿਆਰਾ ਗੀਤ ਸੀ :—

'ਮੰਨੂੰ ਅਸਾਡੀ ਦਾਤ੍ਰੀ, ਅਸੀਂ ਮੰਨੂੰ ਦੇ ਸੋਏ ।
ਜਿਉਂ ਜਿਉਂ ਮੰਨੂੰ ਸਾਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।

## ਸ਼ਾਨਦਾਰ ਆਚਰਣ

ਇਹ ਸ਼ਾਂਤਮਈ ਸੂਰਮਿਆਂ ਦਾ ਜੀਵਨ ਸੀ। ਜਦ ਸ਼ਸਤ੍ਰਧਾਰੀ ਹੋ ਕੇ ਇਹੋ ਸੂਰਮੇ ਮੈਦਾਨ 'ਚ ਨਿਤਰੇ ਤਾਂ ਭਾਈ ਬੋਤਾ ਸਿੰਘ ਵਾਂਙ ਇਕੱਲੇ ਹੀ ਸੈਂਕੜਿਆਂ ਨਾਲ ਲੜਦੇ ਸ਼ਹੀਦੀਆਂ ਪਾ ਗਏ। ਘਲੂਘਰਿਆਂ ਵਿਚ ਜਾਂ ਹੋਰ ਲੜਾਈਆਂ ਵਿਚ ਪੰਜਾਬੀ ਸੂਰਬੀਰਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਜੰਗਾਂ ਲੜਨੀਆਂ ਪਈਆਂ ਪਰ ਕਦੇ ਕਿਸੇ ਨੇ ਪਿੱਠ ਨ ਦਿਖਾਈ ਸਗੋਂ ਤਲਵਾਰੀ ਚਮਤਕਾਰਾਂ ਦੇ ਨਾਲ ਨਾਲ ਆਪਣੀ ਉੱਚੀ ਇਨਸਾਨੀਅਤ ਦੇ ਵੀ ਚਮਤਕਾਰ ਦਿਖਾਏ। ਕਾਜ਼ੀ ਨੂਰ ਮੁਹੰਮਦ ਜੋ 1764 ਈ. ਵਿਚ ਅਹਿਮਦ ਸ਼ਾਹ ਦੁਰਾਨੀ ਦੇ ਸੱਤਵੇਂ ਹੱਲੇ ਸਮੇਂ ਨਾਲ ਆਇਆ, ਉਹ ਸਿੰਘ ਬਹਾਦਰਾਂ ਦੇ ਕਾਰਨਾਮੇ ਅੱਖੀਂ ਵੇਖ ਕੇ ਵੈਰੀ ਹੋਣ ਦੇ ਬਾਵਜੂਦ ਪ੍ਰਸ਼ੰਸਾ ਕਰਨੋਂ ਨਹੀਂ ਰੁਕਦਾ। ਉਹ ਪਹਿਲੇ ਭਾਵੇਂ ਬੁਰਾ ਭਲਾ ਵੀ ਕਹਿੰਦਾ ਹੈ ਪਰ ਫਿਰ ਲਿਖਦਾ ਹੈ :—

ਸਿੰਘਾਂ ਨੂੰ ਸਗ-ਕੁੱਤੇ ਨ ਆਖ, ਉਹ ਸ਼ੇਰ ਹਨ ਉਹ ਮਰਦਾਂ ਦੇ ਮਰਦ ਸ਼ੇਰਾਂ ਵਾਙ ਦਲੇਰ ਹਨ ਭਲਾ ਕੋਈ ਰਣ ਦਾ ਸੂਰਮਾ ਜੋ ਲੜਾਈ ਵਿਚ ਸ਼ੀਂਹ ਵਾਙ ਬੁੱਕੇ, ਕਦੇ ਸਗ (ਕੁੱਤਾ) ਹੋ ਸਕਦਾ ਹੈ। ਜੇ ਤੈਨੂੰ ਲੜਾਈ ਦਾ ਕਸਬ ਸਿਖਣ ਦੀ ਚਾਹ ਹੈ ਤਾਂ ਰਣਭੂਮੀ ਵਿਚ ਇਹਨਾਂ ਦੇ ਸਾਮ੍ਹਣੇ ਹੋ। ਉਹ ਤੈਨੂੰ ਜੰਗ ਦੇ ਐਸੇ ਐਸੇ ਢੰਗ ਸਿਖਾਉਣਗੇ ਕਿ ਸਾਰੇ ਪਏ ਵਾਹ ਵਾਹ ਕਰਨ। ਜੇ ਤੈਨੂੰ ਜੰਗੀ ਹੁਨਰ ਸਿੱਖਣ ਦੀ ਚਾਹ ਹੈ ਤਾਂ ਇਹਨਾਂ ਪਾਸੋਂ ਸਿਖ ਕਿ ਕਿਸ ਤਰ੍ਹਾਂ ਮਰਦਾਂ ਵਾਂਙ ਵੈਰੀ ਦੇ ਸਾਮ੍ਹਣੇ ਜੂਝਣਾ ਚਾਹੀਦਾ ਹੈ ਅਤੇ ਕਿਸ ਤਰ੍ਹਾਂ ਲੜਾਈ ਵਿਚੋਂ ਆਪਣੇ ਆਪ ਨੂੰ ਬਚਾ ਲਿਜਾਣਾ ਚਾਹੀਦਾ ਹੈ।

'ਜਦ ਇਹ ਹੱਥ ਵਿਚ ਤਲਵਾਰ ਫੜਦੇ ਹਨ ਤਾਂ ਸਿੰਧ ਤਕ ਮਾਰੋ ਮਾਰ ਕਰਦੇ ਚਲੇ ਜਾਂਦੇ ਹਨ। ਕੋਈ ਆਦਮੀ ਇਹਨਾਂ ਦੇ ਸਾਹਮਣੇ ਅੜ ਨਹੀਂ ਸਕਦਾ ਭਾਵੇਂ ਉਹ ਕਿੱਡਾ ਹੀ ਜਰਵਾਣਾ ਕਿਉਂ ਨ ਹੋਵੇ। ਜਦ ਇਹ ਹੱਥ ਵਿਚ ਨੇਜ਼ਾ ਫੜਦੇ ਹਨ ਤਾਂ ਵੈਰੀ ਦੀ ਸੈਨਾ ਵਿਚ ਭਾਂਜ ਪਾ ਦਿੰਦੇ ਹਨ। ਜਦ ਇਹ ਨੇਜ਼ੇ ਦੀ ਅਣੀ ਉਤਾਂਹ ਚੁਕਦੇ ਹਨ ਤਾਂ ਅਗੇ ਭਾਵੇਂ ਕੋਹ ਕਾਫ਼ ਹੋਵੇ, ਉਸਨੂੰ ਵੀ ਲੀਰਾਂ ਲੀਰਾਂ ਕਰ ਦਿੰਦੇ ਹਨ। ਜਦ ਇਹ ਕਮਾਨ ਦਾ ਚਿੱਲਾ ਚਾੜ੍ਹਦੇ ਹਨ ਤਾਂ ਉਸ ਵਿਚ ਵੈਰੀ ਦੀ ਜਾਨ ਲੈਣ ਵਾਲਾ ਤੀਰ ਰਖਦੇ ਤੇ ਫੇਰ ਚਿੱਲੇ ਨੂੰ ਖਿੱਚ ਕੇ ਕੰਨ ਤੀਕ ਲੈ ਜਾਂਦੇ ਹਨ ਤਾਂ ਵੈਰੀ ਦਾ ਸਰੀਰ ਕੰਬਣ ਲਗ ਜਾਂਦਾ ਹੈ।'

'ਲੜਾਈ ਦੇ ਸਮੇਂ ਜਦ ਇਹ ਬੰਦੂਕ ਫੜਦੇ ਹਨ ਤਾਂ ਸ਼ੇਰਾਂ ਵਾਂਙ ਬੁੱਕਦੇ ਤੇ ਪੈਲਾਂ ਪਾਉਂਦੇ ਰਣਭੂਮੀ ਵਿਚ ਆਉਂਦੇ ਹਨ। ਆਉਂਦੇ ਹੀ ਕਈਆਂ ਦੇ ਸੀਨੇ ਚੀਰ ਘੱਤਦੇ ਤੇ ਕਈਆਂ ਦਾ ਲਹੂ ਮਿੱਟੀ ਵਿਚ ਮਿਲਾਉਂਦੇ ਹਨ। ਇਉਂ ਸਮਝੋ ਕਿ ਪਿਛਲੇ ਸਮੇਂ ਬੰਦੂਕ ਕਿਤੇ ਇਹਨਾਂ ਨੇ ਹੀ ਬਣਾਈ ਹੋਵੇਗੀ, ਲੁਕਮਾਨ ਨੇ ਨਹੀਂ। ਭਾਵੇਂ ਬੰਦੂਕਾਂ ਤਾਂ ਹਰ ਇਕ ਪਾਸ ਬਥੇਰੀਆਂ ਹਨ ਪਰ ਇਹਨਾਂ ਨਾਲੋਂ ਵਧ ਕੇ ਇਸ ਦਾ ਕਾਰੀਗਰ ਕੋਈ ਨਹੀਂ। ਇਹ ਸੱਜੇ ਖੱਬੇ, ਅੱਗੇ, ਪਿੱਛੇ ਲਗਾਤਾਰ

ਗੋਲੀਆਂ ਦਾਗੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਨਿਸਚਾ ਨਹੀਂ ਤਾਂ ਲੜਾਈ ਕਰਨ ਵਾਲਿਆਂ ਪਾਸੋਂ ਪੁੱਛ ਵੇਖ। ਉਹ ਤੈਨੂੰ ਮੈਥੋਂ ਵੀ ਵਧ ਦਸਣਗੇ ਤੇ ਇਨ੍ਹਾਂ ਦੇ ਜੰਗੀ ਕਸਬ ਨੂੰ ਸਲਾਹੁਣਗੇ। ਮੇਰੀ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ, ਜੋ ਲੜਾਈ ਵਿਚ ਇਨ੍ਹਾਂ ਨਾਲ ਟਾਕਰਾ ਲੈ ਚੁਕੇ ਹਨ।'

'ਲੜਾਈ ਤੋਂ ਵਧ ਕੇ ਇਨ੍ਹਾਂ ਦੀ ਇਕ ਹੋਰ ਗੱਲ ਵੀ ਸੁਣ, ਜਿਸ ਵਿਚ ਇਹ ਬਾਕੀ ਜੰਗਜੂ ਲੋਕਾਂ ਨਾਲੋਂ ਬਹੁਤ ਅਗੇ ਵਧੇ ਹੋਏ ਹਨ। ਇਹ ਕਾਇਰ ਨੂੰ ਜੋ ਲੜਾਈ ਵਿਚ ਹਥਿਆਰ ਰਖ ਦੇਵੇ, ਕਦੀ ਵੀ ਨਹੀਂ ਮਾਰਦੇ ਤੇ ਨਾ ਹੀ ਨੱਸੇ ਜਾਂਦੇ ਨੂੰ ਵਲਦੇ ਹਨ। ਇਹ ਨ ਕਿਸੇ ਤ੍ਰੀਮਤ ਦਾ ਗਹਿਣਾ ਰੁਪਈਆ ਲੁਟਦੇ ਹਨ, ਭਾਵੇਂ ਉਹ ਵੱਡੀ ਸੁਆਣੀ ਹੋਵੇ ਭਾਵੇਂ ਮਾਮੂਲੀ ਗੋਲੀ ਬਾਂਦੀ। ਇਨ੍ਹਾਂ ਵਿਚ ਵਿਭਚਾਰ ਵੀ ਨਹੀਂ, ਨ ਹੀ ਇਹ ਚੋਰੀ ਕਰਦੇ ਹਨ।* ਤ੍ਰੀਮਤ ਭਾਵੇਂ ਜੁਆਨ ਹੋਵੇ ਭਾਵੇਂ ਬਿਰਧ; ਇਹ ਉਸਨੂੰ 'ਬੁੱਢੀ' ਹੀ ਆਖਦੇ ਹਨ। ਹਿੰਦਕੀ ਵਿਚ 'ਬੁੱਢੀ' ਸ਼ਬਦ ਦੇ ਅਰਥ ਹਨ—ਵੱਡੀ ਉਮਰ ਵਾਲੀ ਤ੍ਰੀਮਤ। ਇਹ ਨ ਹੀ ਆਪ ਚੋਰੀ ਕਰਦੇ ਹਨ ਤੇ ਨ ਹੀ ਚੋਰਾਂ ਨੂੰ ਆਪਣਾ ਯਾਰ ਬਣਾਉਂਦੇ ਹਨ।'

'ਤ੍ਵਾਰੀਖ਼ੇ ਪੰਜਾਬ' ਵਿਚ ਬੂਟੇਸ਼ਾਹ ਨੇ ਵੀ ਇਹ ਗੱਲ ਦੁਹਰਾਈ ਹੈ ਜੇ ਕਿਧਰੇ ਸਿਖ ਕਿਸੇ ਕਾਫਲੇ ਉਤੇ ਹੱਲਾ ਬੋਲਦੇ ਤਾਂ ਉਹ ਮਰਦ ਦੇ ਸਿਰੋਂ ਪਗੜੀ ਉਕਾ ਹੀ ਨਹੀਂ ਸੀ ਉਤਾਰਦੇ ਤੇ ਨ ਹੀ ਔਰਤਾਂ ਦੇ ਗਹਿਣੇ ਗੱਟਿਆਂ ਜਾਂ ਕੱਪੜੇ ਲੱਤਿਆਂ ਨੂੰ ਹੱਥ ਪਾਉਂਦੇ ਸਨ।'

ਪੰਜਾਬ ਦੇ ਅਜੇਹੇ ਸੁੱਚੇ ਬੀਰ ਸੈਨਕਾਂ ਦੀ ਸਿਫ਼ਤ ਕਰਦਿਆਂ ਇਕ ਵਾਰ ਹਿੰਦੁਸਤਾਨੀ ਫ਼ੌਜਾਂ ਦੇ ਅੰਗਰੇਜ਼ ਕਮਾਂਡਰ ਇਨਚੀਫ਼ ਜਨਰਲ ਬਰਡ ਵੁਡ ਨੇ ਕੌਂਸਲ ਵਿਚ ਭਾਸ਼ਨ ਦਿੰਦਿਆਂ ਕਿਹਾ ਸੀ "ਮੈਨੂੰ ਆਪਣੀ ਪਤਨੀ ਤੇ ਲੜਕੀ ਨੂੰ ਇਕ ਸਿੰਘ ਸਿਪਾਹੀ ਦੀ ਹਿਫ਼ਾਜ਼ਤ ਵਿਚ ਰਖਦਿਆਂ ਕੋਈ ਝਿਜਕ ਨਹੀਂ ਹੁੰਦੀ ਕਿਉਂਕਿ ਮੈਂ ਸਮਝਦਾ ਹਾਂ ਕਿ ਇਕ ਸਿੱਖ ਸਿਪਾਹੀ ਦੀ ਮੌਜੂਦਗੀ ਵਿਚ ਉਹ ਬਿਲਕੁਲ ਸੁਰੱਖਿਅਤ ਹਨ।'

ਅਜੇਹੇ ਸੂਰਬੀਰ ਸਿੰਘਾਂ ਨੇ ਪੰਜਾਬ ਲਈ 'ਬੀਰ ਭੂਮੀ' ਜਾਂ 'ਸੂਰਮਿਆਂ ਦਾ ਦੇਸ਼' ਆਖੇ ਜਾਣ ਦਾ ਮਾਣ ਜਿਤਿਆ। ਉਨ੍ਹਾਂ ਦਾ ਫ਼ਖ਼ਰ ਜਾਇਜ਼ ਸੀ ਕਿ ਉਨ੍ਹਾਂ ਹਜ਼ਾਰਾਂ ਵਰ੍ਹਿਆਂ ਤੋਂ ਵਹਿੰਦੇ ਬਿਦੇਸ਼ੀ ਜਰਵਾਣਿਆਂ ਦੇ ਹੜ੍ਹ ਨੂੰ ਨੱਥ ਪਾਈ ਅਤੇ ਆਪਣੀ ਸੂਰਬੀਰਤਾ ਨਾਲ ਭਾਰਤੀ ਸਰਹੱਦ ਦੀ ਰਾਖੀ ਕੀਤੀ ਤੇ ਦੇਸ਼ ਸੁਤੰਤਰ ਕੀਤਾ।

ਮਹਾਰਾਜਾ ਰਣਜੀਤ ਸਿੰਘ ਦਾ ਸਮਾ ਆਇਆ ਜਦੋਂ ਕਿ ਪੰਜਾਬੀ ਸੂਰਮਿਆਂ ਨੇ ਆਪਣੀ ਬਹਾਦਰੀ ਤੇ ਸੰਗਠਨ ਦੇ ਸਦਕੇ ਪੰਜਾਬ ਵਿਚ ਸ੍ਵਰਾਜ ਸਥਾਪਤ ਕੀਤਾ :—

ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।
ਮੁਲਤਾਨ ਕਸ਼ਮੀਰ ਪਿਸ਼ੌਰ ਚੰਬਾ, ਜੰਮੂ ਕਾਂਗੜਾ ਕੋਟ ਨਿਵਾਇ ਗਿਆ।
ਹੋਰ ਦੇਸ ਲੱਦਾਖ਼ ਤੇ ਚੀਨ ਤੋੜੀਂ, ਸਿੱਕਾ ਆਪਣੇ ਨਾਮ ਚਲਾਇ ਗਿਆ।
ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ, ਅੱਛਾ ਰੱਜ ਕੇ ਰਾਜ ਕਮਾਇ ਗਿਆ।

ਅੰਗਰੇਜ਼ ਦੀ ਕੁਟਲ-ਨੀਤੀ ਕਰਕੇ ਇਹ ਸ੍ਵਰਾਜ ਪੰਜਾਹ ਵਰੇ ਬਾਦ ਖ਼ਤਮ ਕੀਤਾ ਗਿਆ ਪਰ ਸ: ਸ਼ਾਮ ਸਿੰਘ ਅਟਾਰੀ ਵਾਲੇ ਦੀ ਅਗਵਾਈ ਵਿਚ ਬਹਾਦਰਾਂ ਨੇ ਸਤਲੁਜ ਕੰਢੇ ਲਹੂ-

---

*ਜਿਨਾਹਮ ਨ ਬਾਸ਼ਦ ਮਿਆਨੇ ਸਗਾਂ। ਨ ਦੁਜ਼ਦੀ ਬਵਦ ਕਾਰਿ ਆਂ ਬਦਰਗਾਂ। [ਜੰਗਨਾਮਾ

ਤੋਲਵੀਂ ਲੜਾਈ ਲੜੀ । ਕਿਸੇ ਸਿਪਾਹੀ ਨੇ ਜਾਨ ਬਚਾਉਣ ਲਈ ਸਫੈਦ ਝੰਡਾ ਖੜਾ ਨ ਕੀਤਾ । ਸ਼ਾਹ ਮੁਹੰਮਦ ਦਸਦਾ ਹੈ—

'ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁਟੇ ।
ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਙ ਨਿੰਬੂਆਂ ਲਹੂ ਨਿਚੋੜ ਸੁਟੇ ।'

ਜਾਂ

'ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ ।'

**ਨਵਾਂ ਜ਼ਮਾਨਾ**

ਰਾਜ ਬਦਲ ਗਿਆ ਪਰ ਪੰਜਾਬੀ ਬੀਰਾਂ ਦਾ ਪਰੰਪਰਾਈ ਆਚਰਣ ਤੇ ਸੁਭਾ ਨ ਬਦਲਿਆ । ਬਾਬਾ ਰਾਮ ਸਿੰਘ ਦੇ ਹੋਕੇ ਤੇ 50 ਮਲਵਈ ਸੂਰਬੀਰ ਮਲੇਰ ਕੋਟਲੇ ਲਾਗੇ ਤੋਪਾਂ ਸਾਮ੍ਹਣੇ ਉਡ ਗਏ, ਕਿਸੇ ਸੀ ਤਕ ਨ ਕੀਤੀ । ਅਕਾਲੀ ਲਹਿਰ ਦੀ ਟੇਕ ਹੀ ਇਹੋ ਗਾਉਣ ਸੀ —'ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨ ਜਾਵੇ ।' ਗ਼ਦਰ ਪਾਰਟੀ ਦੀ ਜਦੋਜਹਿਦ ਵਿਚ ਕਰਤਾਰ ਸਿੰਘ ਸਰਾਭਾ ਵਰਗੇ ਗੱਭਰੂ ਫਾਂਸੀ ਚੜ੍ਹ ਗਏ ਪਰ ਪਿੱਠ ਨ ਮੋੜੀ । ਭਗਤ ਸਿੰਘ ਨੇ ਕਿਹਾ, 'ਅਸੀਂ ਆਜ਼ਾਦੀ ਦੀ ਜੰਗ ਕਰਨ ਵਾਲੇ ਸਿਪਾਹੀ ਹਾਂ ਤੇ ਜੰਗੀ ਕੈਦੀ ਹਾਂ । ਇਸ ਕਰਕੇ ਅੰਗਰੇਜ਼ ਸਰਕਾਰ ਨੂੰ ਚਾਹੀਦਾ ਹੈ ਕਿ ਸਾਨੂੰ ਫਾਂਸੀ ਦੀ ਥਾਂ ਗੋਲੀ ਨਾਲ ਉਡਾਵੇ ।' ਇਕ ਵਾਰ ਫਿਰ ਮੌਕਾ ਆਇਆ, ਆਜ਼ਾਦ ਹਿੰਦ ਫ਼ੌਜ ਬਣੀ ਤਾਂ ਜਨਰਲ ਮੋਹਨ ਸਿੰਘ ਵਰਗੇ ਦਲੇਰ ਪੰਜਾਬੀ ਅੱਗੇ ਆਏ, ਸ਼ਸਤ੍ਰ-ਬਧ ਤਰੀਕੇ ਨਾਲ ਵੀ ਆਜ਼ਾਦੀ ਦੀ ਜੰਗ ਲੜਨ ਵਿਚ ਪੰਜਾਬੀਆਂ ਪਹਿਲ ਕੀਤੀ ।

ਸੋ ਜੰਗਿਆਜ਼ਾਦੀ ਦੇ ਦੌਰਾਨ ਸਿਖ ਹਮੇਸ਼ਾ ਅੱਗੇ ਰਹੇ । 1907-17 ਤਕ ਦਾ ਰਿਕਾਰਡ ਦੱਸਦਾ ਹੈ ਕਿ ਜੇ 47 ਫਾਂਸੀ ਲਗੇ ਤਾਂ 34 ਸਿਖ ਸਨ, ਜੇ 30 ਉਮਰ ਕੈਦ ਹੋਏ ਤਾਂ 27 ਸਿਖ ਸਨ । ਜੇ 29 ਕਾਲੇਪਾਣੀ ਗਏ ਤਾਂ 26 ਗੁਰੂ ਕੇ ਸਿਖ ਸਨ । ਕੁਲ 1035 ਸ਼ਹੀਦ ਹੋਏ ਤਾਂ 580 ਸਿਖ ਸਨ ਅਰਥਾਤ ਅੱਧ ਨਾਲੋਂ ਵਧ ਜਦੋਂ ਕਿ ਸਾਰੇ ਹਿੰਦ ਵਿਚ ਸਿਖਾਂ ਦੀ ਗਿਣਤੀ ਇਕ ਫੀ ਸਦੀ ਵੀ ਨਹੀਂ । ਦੇਸ ਵੰਡ ਸਮੇਂ ਮਾਸਟਰ ਤਾਰਾ ਸਿੰਘ ਨੇ ਨਾਅਰਾ ਲਾਇਆ ਤਾਂ ਅੱਧਾ ਪੰਜਾਬ, ਅੱਧਾ ਬੰਗਾਲ ਤੇ ਕਸ਼ਮੀਰ ਬਚ ਗਿਆ, ਇਹ ਸਭ ਸਿਖਾਂ ਦੀ ਹਿੰਮਤ ਤੇ ਸਰਗਰਮੀ ਦਾ ਸਿੱਟਾ ਸੀ । ਚੀਨੀ ਤੇ ਪਾਕਿਸਤਾਨੀ ਹਮਲੇ ਸਮੇਂ ਦੇਸ-ਰੱਖਿਆ ਲਈ ਸਿੰਘ ਸੂਰਮਿਆਂ ਜੋ ਬਹਾਦਰੀਆਂ ਕੀਤੀਆਂ ਉਸ ਨੇ ਸਿਖੀ ਦੇ ਸੰਤ ਸਿਪਾਹੀ ਆਚਰਣ ਨੂੰ ਫਿਰ ਚਮਕਾ ਦਿਤਾ ਹੈ । ਅਜ ਅਸਾਮ ਤੋਂ ਲਦਾਖ ਤਕ ਸਿਖ ਫੌਜਾਂ ਦੀ ਚਮਕਦੀ ਤਲਵਾਰ ਤੇ ਦਮਕਦੀ ਦਸਤਾਰ ਇਹ ਦੱਸ ਰਹੀ ਹੈ ਕਿ ਇਹ ਆਜ਼ਾਦੀ ਤੇ ਅਮਨ ਦੇ ਸੰਗ੍ਰਾਮੀਏ ਸਦਾ ਵਿਜੈ ਪ੍ਰਾਪਤ ਕਰਦੇ ਰਹਿਣਗੇ । ਦੁਨੀਆਂ ਦਾ ਭਲਾ ਨ ਐਟਮਵਾਦ ਵਿਚ ਹੈ ਤੇ ਨਾ ਹੀ ਮਹਾਤਮਾ ਗਾਂਧੀ ਦੇ ਅਹਿੰਸਾਵਾਦ ਵਿਚ । ਅਮਨ ਦੀ ਸੁਰੱਖਿਆ ਲਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸੰਤ-ਸਿਪਾਹੀਵਾਦ ਹੀ ਸਰਬੋਤਮ ਮਾਰਗ ਹੈ ।

ਖਗ ਖੰਡ ਬਿਹੰਡੰ ਖਲ ਦਲ ਖੰਡੰ, ਅਤਿ ਰਣ ਮੰਡੰ ਬਰਬੰਡੰ
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨੁ ਪ੍ਰਭੰ
ਸੁਖ ਸੰਤਾਂ ਕਰਣੰ ਦੁਰਮਤਿ ਦਰਣੰ, ਕਿਲਬਿਖ ਹਰਣੰ ਅਸਿ ਸਰਣੰ
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ ।

[ਪਾਤਸ਼ਾਹੀ 10]

—0—

## ਪ੍ਰੋ. ਪਿਆਰਾ ਸਿੰਘ ਪਦਮ ਰਚਿਤ ਪੁਸਤਕਾਵਲੀ

| | | | |
|---|---|---|---|
| ਪੰਜਾਬੀ ਸਾਹਿਤ ਦੀ ਰੂਪ ਰੇਖਾ | 10॥) | ਸੰਖੇਪ ਸਿੱਖ ਇਤਿਹਾਸ | 30) |
| ਪੰਜਾਬੀ ਬੋਲੀ ਦਾ ਇਤਿਹਾਸ | 15) | ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ | 20) |
| ਗੁਰਮੁਖੀ ਲਿਪੀ ਦਾ ਇਤਿਹਾਸ | 5) | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ | |
| ਕਲਮ ਦੇ ਧਨੀ [ਦੋ ਭਾਗ] | 15) | ਦਰਬਾਰੀ ਰਤਨ | 30) |
| ਪੰਜਾਬੀ ਰਚਨਾਵਲੀ | 10) | ਰਹਿਤਨਾਮੇ | 8) |
| ਪੰਜਾਬੀ ਵਾਰਾਂ | 40) | ਸਾਡੇ ਗੁਰਦੇਵ | 6) |
| ਪੰਜਾਬੀ ਬਾਰਾਂਮਾਹੇ | 20) | ਗੁਰਬਾਣੀ ਕੋਸ਼ | 5) |
| ਪੰਜਾਬੀ ਮਾਝਾਂ | 5) | ਗੁਰੂ ਨਾਨਕ ਸਾਗਰ | 10) |
| ਪੰਜਾਬੀ ਜੰਦਾਂ | 10) | ਪੰਜ ਦਰਿਆ | 15) |
| ਪੰਜਾਬੀ ਝਗੜੇ | 10) | ਗੁਰੂ ਨਾਨਕ ਜਿਨ ਸੁਣਿਆ ਪੇਖਿਆ | 5) |
| ਕਲਮ ਦੇ ਚਮਤਕਾਰ | 20) | ਨਾਨਕ ਸਾਇਰੁ ਏਵ ਕਹਤੁ ਹੈ | 5) |
| ਮਾਲਵੇ ਦੇ ਸੰਤ ਕਵੀ | 10) | ਆਦਿ ਗ੍ਰੰਥ ਦਰਸ਼ਨ | 5) |
| ਵਾਰਸਸ਼ਾਹ | 10) | ਦਸਮ ਗ੍ਰੰਥ ਦਰਸ਼ਨ | 15) |
| ਹਾਸ਼ਮ ਰਚਨਾਵਲੀ | 6) | ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 5) |
| ਹੁਸੈਨ ਰਚਨਾਵਲੀ | 5) | ਚਾਰ ਸਾਹਿਬਜ਼ਾਦੇ | 5) |
| ਸਾਈਂ ਬੁੱਲ੍ਹੇ ਸ਼ਾਹ | 5) | ਗੋਬਿੰਦ ਸਾਗਰ | 10) |
| ਮਿਰਜ਼ੇ ਦੀਆਂ ਸੱਦਾਂ | 5) | ਪ੍ਰਸਿੱਧ ਪੰਜਾਬੀ | 5) |
| ਬਾਬਾ ਸਾਧੂਜਨ | 7॥) | ਪੰਜਾਬੀ ਮਹਾਰਾਜਾ 6) ਪੁਸ਼ਪਾਂਜਲੀ | 5) |
| ਦਰਸ਼ਨ ਭਗਤ | 3) | ਹਿੰਦੁਸਤਾਨੀ ਕਲਾ | 6) |
| ਮਹਾਂ ਕਵੀ ਸੰਤੋਖ ਸਿੰਘ | 5) | ਹਿੰਦੁਸਤਾਨੀ ਕਵੀ | 6) |
| ਸਾਧੂ ਈਸ਼ਰ ਦਾਸ | 5) | ਹਿੰਦੁਸਤਾਨੀ ਕਵਿਤਾ | 7॥) |
| ਪ੍ਰਾਚੀਨ ਪੰਜਾਬੀ ਗੱਦ | 13) | ਬੋਲੇ ਸ਼ੇਖ ਫਰੀਦ | 6) |
| ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ | 5) | ਬਚਨ ਸਾਈਂ ਲੋਕਾਂ ਕੇ | 6) |

# ਕਲਮ ਮੰਦਿਰ, ਲੋਇਰ ਮਾਲ, ਪਟਿਆਲਾ।

**TONIC Printing Press, Khalsa Mohalla, Patiala.**